Kirpal Singh




੧ੳ ਵਾਹਿਗੁਰੂ ਜੀ ਕੀ ਫਤਹ ।

# ਗੁਰਦੁਆਰਾ ਲਖਨੌਰ ਸਾਹਿਬ

## ਦਾ

# ਇਤਿਹਾਸ



ਪ੍ਰਕਾਸ਼ਕ :—

ਗੁਰਦੁਆਰਾ ਪ੍ਰਬੰਧਕ ਕਮੇਟੀ ਲਖਨੌਰ ਸਾਹਿਬ

ਜ਼ਿਲ੍ਹਾ ਅੰਬਾਲਾ

# ਗੁਰਦੁਆਰਾ ਲਖਨੌਰ ਸਾਹਿਬ

ਗੁਰਦੁਆਰਾ ਲਖਨੌਰ ਸਾਹਿਬ ਤਹਸੀਲ ਅੰਬਾਲਾ ਵਿਚ ਅੰਬਾਲਾ ਸ਼ਹਿਰ ਤੋਂ ਸਤ ਮੀਲ ਦੱਖਣ ਵੱਲ (ਅੰਬਾਲਾ ਬੜੌਲਾ) ਪੱਕੀ ਸੜਕ ਉੱਤੇ ਹੈ। ਅੰਬਾਲਾ ਛਾਉਣੀ ਦੇ ਸਟੇਸ਼ਨ ਤੋਂ ਸਾਢੇ ਚਾਰ ਮੀਲ ਹੈ। ਰਸਤਾ ਕੱਚਾ ਹੈ। ਪਹਿਲਾਂ ਇਹ ਥਾਂ ਰਿਆਸਤ ਪਟਿਆਲਾ ਦੇ ਮਤਹਿਤ ਸੀ ਹੁਣ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਹੈ। ਇਥੇ ਸਾਲਾਨਾ ਜੋੜ ਮੇਲਾ ਦੁਸਹਿਰੇ ਨੂੰ ਹੁੰਦਾ ਹੈ।

ਗੁਰਦੁਆਰਾ ਸਾਹਿਬ ਦੀ ਆਮਦਨ ਤਿੰਨ ਕੁ ਹਜ਼ਾਰ ਰੁਪੱਏ ਸਾਲਾਨਾ ਹੈ। ੧੬੦੦ ਰੁਪੱਏ ਜ਼ਮੀਨ ਦੀ, ੬੦੦ ਰੁਪੱਏ ਜਗੀਰ ਦੀ ਅਤੇ ਅੱਠ ਕੁ ਸੌ ਚੜ੍ਹਾਵੇ ਦੀ। ਲੰਗਰ ਗੁਰੂ ਦਾ ਅਤੁੱਟ ਹਮੇਸ਼ਾ ਚਲਦਾ ਰਹਿੰਦਾ ਹੈ। ਇਸ ਅਸਥਾਨ ਵੱਲ ਸਿੱਖ ਪੰਥ ਨੇ ਜਾਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਅਜੇ ਤੱਕ ਧਿਆਨ ਨਹੀਂ ਦਿੱਤਾ। ਇਸ ਅਸਥਾਨ ਦੀ ਇਤਿਹਾਸਕ ਮਹਾਨਤਾ ਬਹੁਤ ਹੈ।

ਗੁਰੂ ਨਾਨਕ ਸਾਹਿਬ ਪਹੋਏ ਤੋਂ ਇਥੇ ਆਏ। ਮੇਘ ਨਾਥ ਜੋਗੀ

ਨਾਲ ਪੰਜ ਦਿਨ ਚਰਚਾ ਹੋਈ। ਉਦਾਲੇ ਪੁਦਾਲੇ ਕਾਫੀ ਦਿਨ ਰਹੇ। ਖੋਜ ਦੀ ਲੋੜ ਹੈ।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੇ ਇਥੇ ਨਾਨਕੇ ਸਨ। ਮਾਮਾ ਕ੍ਰਿਪਾਲ ਚੰਦ ਅਤੇ ਮਾਤਾ ਗੁਜਰੀ ਜੀ ਦੇ ਭਰਾ ਇਥੇ ਰਹਿੰਦੇ ਸਨ। ਦਸਵੇਂ ਪਾਤਸ਼ਾਹ ਪਟਨੇ ਸਹਿਬ ਤੋਂ ਆਕੇ ਇਥੇ ਕਾਫੀ ਚਿਰ ਠਹਿਰੇ ਸਨ। ਇਸ ਵੇਲੇ ਉਨ੍ਹਾਂ ਦੀ ਉਮਰ ਤਕਰੀਬਨ ਅੱਠ ਕੁ ਸਾਲ ਦੀ ਸੀ ਸੰਤ ਮੇਹਰ ਚੰਦ ਜੀ ਸੋਢੀ ਦੇ ਘਰ ਠਹਿਰੇ ਸਨ। ਸੰਤ ਮੇਹਰ ਚੰਦ ਜੀ ਮਾਮਾ ਕ੍ਰਿਪਾਲ ਚੰਦ ਜੀ ਦੇ ਭਰਾ ਸਨ। ਇਨ੍ਹਾਂ ਨੂੰ ਮਗਰੋਂ ਦਸਵੇਂ ਪਾਤਸ਼ਾਹ ਨੇ ਅੰਮ੍ਰਿਤ ਛਕਾਕੇ ਮੇਹਰ ਸਿੰਘ ਨਾਉਂ ਰੱਖਿਆ।

ਇਥੇ ਦਸਵੇਂ ਪਾਤਸ਼ਾਹ ਅਪਣੇ ਹਾਣੀ ਬਾਲਕਾਂ ਨਾਲ ਖੇਡਾਂ ਖੇਡਦੇ ਰਹੇ। ਇਕ ਵੇਰ ਖੁਦੋ ਖੂੰਡੀ ਖੇਡਣ ਤੋਂ ਪਿੱਛੋਂ ਇਕ ਮੁੰਡਾ ਰਾਤ ਨੂੰ ਬੀਮਾਰ ਹੋਕੇ ਮਰ ਗਿਆ। ਉਹ ਮਾਂ ਦਾ ਇੱਕੋ ਇਕ ਪੁੱਤਰ ਸੀ। ਰੋਣ ਕੁਰਲਾਣ ਸ਼ੁਰੂ ਹੋ ਗਿਆ। ਮਾਈ ਨੇ ਦੋਵੇਂ ਹੱਥ ਜੋੜ ਕੇ ਮਹਾਰਾਜ ਅੱਗੇ ਅਰਦਾਸ ਕੀਤੀ। ਦਸਵੇਂ ਪਾਤਸ਼ਾਹ ਅਪਣੇ ਖੇਡਣ ਵਾਲੇ ਹਾਣੀਆਂ ਸਮੇਤ ਉਥੇ ਗਏ। ਉਨ੍ਹਾਂ ਖੂੰਡੀ ਉਸ ਮੁੰਡੇ ਦੇ ਗਲ ਵਿੱਚ ਪਾਕੇ ਕਿਹਾ, "ਉਠ ਖੁੱਦੂ ਖੇਡਣ ਚੱਲੀਏ।" ਸਭ ਦੇ ਵੇਂਹਦਿਆਂ ਉਹ ਜੀਉ ਪਿਆ ਅਤੇ ਉੱਠ ਕੇ ਖੇਡਣ ਲਈ ਦੌੜਿਆ। ਇਸ

ਸਬੰਧੀ ਬਾਬਾ ਦਰਵੇਸ਼ ਹਰੀ ਜੀ ਡੇਹਰਾਦੂਨ ਵਾਲਿਆ ਨੇ ਗੋਬਿੰਦ ਖੇਡ ਵਿੱਚ ੨੯ ਪੰਨੇ ਤੇ ਲਿਖਿਆ ਹੈ :—

ਮਾਈ ਏਕ ਇਕਲੌਤਾ ਬਾਲਕ ਗਿਰੀ ਦੇਹਿ ਪ੍ਰਾਣ ਗਵਾਏ ।
ਬਿਨ ਬਾਲਕ ਮਾਤਾ ਦੁਖ ਪਾਇਉ, ਊਂਚੀ ਸੂਰ ਕੁਰਲਾਏ ।

ਗਇਓ ਤਹਾਂ ਸਾਹਿਬਜ਼ਾਦਾ, ਦੇਖੀ ਦੁਖੀਆ ਮਾਈ ।
ਪਾਸ ਹੀ ਦੇਹਿ ਧਰੀ ਬਿਨ ਪ੍ਰਾਣਾਂ, ਚਰਨ ਗਹੇ ਲਪਟਾਈ ।੧। ਰਹਾਉ ।

ਸਿਖ ਸੰਗਤ ਸੰਗ ਬਾਲ ਸਖਾਈ, ਸਭ ਹੀ ਚੱਲ ਚੱਲ ਆਏ ।
ਆਗੇ ਅਉਰ ਕੀ ਅਉਰ ਭਈ ਹੈ ਸਭ ਕੇ ਚਿਤ ਮੁਰਝਾਏ ।੨।

ਦੋਇ ਕਰ ਜੋੜ ਕਰੀ ਅਰਦਾਸਾ, ਤੁਮ ਸਮਰੱਥ ਦਾਤਾਰਾ ।
ਤੁਮਰੋ ਹਾਣੀ ਪ੍ਰਾਣ ਤਿਆਗੇ ਬਖਸ਼ਿਸ਼ ਭਰੇ ਭੰਡਾਰਾ ।੩।

ਖੂੰਡੀ ਗਲ ਮੇਂ ਡਾਲ ਕਹੇ ਬੱਚੂ, 'ਉੱਠੋ ਚਲੋ ਖੇਲ ਕਰੀਏ ।'
ਸਭ ਕੇ ਦੇਖਤ ਹੀ ਉਠ ਭਾਗਾ 'ਦਰਵੇਸ਼' ਧੰਨ ਦਸਮੇਸ਼ ਉਚਰੀਏ ।੪।

———

ਬਾਲਕ ਮ੍ਰਿਤਿ ਜਵਾਵਣ ਗਾਥਾ, ਫੈਲ ਗਈ ਚਹੁ ਪਾਸੀ ।
ਦਰਸ਼ਨ ਕਰਨ ਸਭੇ ਉੱਠ ਧਾਏ, ਭੀੜ ਲਗੀ ਤਹਾਂ ਖਾਸੀ ।

ਪੀਰ ਭੀਖਣ ਸ਼ਾਹ ਜਿਸਨੇ ਦਸਮ ਪਾਤਸ਼ਾਹ ਦੇ ਜਨਮ ਪਿੱਛੋਂ ਪਟਨੇ ਸਾਬਿ ਜਾ ਕੇ ਉਨ੍ਹਾਂ ਦੇ ਦਰਸ਼ਨ ਕਰਕੇ ਇਹ ਜਾਨਣ ਲਈ ਕਿ ਉਹ ਮੁਸਲਮਾਨਾਂ ਦੀ ਸਰਪਰਸਤੀ ਕਰਨਗੇ ਕਿ ਹਿੰਦੂਆਂ ਦੀ ਦੋ ਕੁੱਜੇ ਪੇਸ਼ ਕੀਤੇ ਸਨ, ਉਹੀ ਪੀਰ ਭੀਖਣ ਸ਼ਾਹ ਨੇ ਹੋਰ ਫਕੀਰਾਂ ਸਮੇਤ

ਠਾਕੇ ਤੋਂ ਆ ਕੇ ਲਖਨੌਰ ਸਾਹਿਬ ਦੇ ਅਸਥਾਨ ਤੇ ਦਸਮ ਪਾਤਸ਼ਾਹ ਦੇ ਖੇਡਣ ਦੇ ਦਿਨਾਂ ਵਿੱਚ ਵੀ ਦਰਸ਼ਨ ਕੀਤੇ ਅਤੇ ਸਿਜਦਾ ਕੀਤਾ। ਇਕ ਫਕੀਰ ਨੇ ਕਿੰਤੂ ਕੀਤਾ ਕਿ ਮੁਸਲਮਾਨ ਫਕੀਰ ਹੋ ਕੇ ਇਕ ਹਿੰਦੂ ਨੂੰ ਸਿਜਦਾ ਕਿਉਂ ਕੀਤਾ ਤਾਂ ਪੀਰ ਭੀਖਣ ਸ਼ਾਹ ਜੀ ਨੇ ਉਨ੍ਹਾਂ ਨੂੰ ਅਸਲੀਅਤ ਪ੍ਰਗਟ ਕੀਤੀ। ਬਾਬਾ ਦਰਵੇਸ਼ ਹਰੀ ਜੀ ਨੇ ਗੋਬਿੰਦ ਖੇਡ ਦੇ ਪੰਨਾ ੩੧ ਤੇ ਇਸ ਘਟਨਾ ਨੂੰ ਇਉਂ ਦਰਜ ਕੀਤਾ ਹੈ:—

ਭੀਖਣ ਸ਼ਾਹ ਇਕ ਪੀਰ ਸੰਗ ਲੈ ਕੇ ਦਰਸ ਕਰਨ ਨੂੰ ਆਇਆ।
ਬਾਲਨ ਸੰਗੇ ਖੇਲ ਕਰੇਂਦੇ, ਦਰਸ ਕਰਤ ਸੁਖ ਪਾਇਆ।

ਧਰ ਕੇ ਅਦਬ ਹੀਏ ਫਿਰ ਫਿਰ ਸਿਜਦਾ ਕੀਤਾ।
ਕਹੁ ਸਾਈਂ ਜੀ ਕਿਆ ਚਾਹੀਏ ਹੈ ਮਾਂਗੋ ਜੋਈ ਚਿਤ ਨੀਤਾ।੧। ਰਹਾਉ।

ਪੰਥ ਖਾਲਸਾ ਕਰਉ ਆਪ ਤੀਸਰ, ਜ਼ਾਲਮ ਮਾਰ ਮੁਕਾਵੈ।
ਲੂਟੈ ਗੋ ਇਹੁ ਦੇਸ ਸ਼ਬਾਇਆ ਠੌਰ ਠੌਰ ਯੁਧ ਮਚਾਵੈ।੨।

ਗਾਉਂ ਹਮਾਰੇ ਬਖਸ਼ ਦੇਹੁ ਆਪ ਲੂਟ ਨ ਇਨਮੇਂ ਹੋਵਹਿ।
ਦੇਗ ਹਮਾਰੀ ਚਲਤੀ ਰਹੈ ਸਦਾ ਰਖਿਆ ਪੰਥ ਕਰੇਵਹਿ।੩।

ਭਲਾ ਸਾਈਂ ਜੀ ਐਸੇ ਹੀ ਹੋਗਾ ਬਚ ਰਹੈਂ ਗ੍ਰਾਮ ਤੁਮਾਰੇ।
ਦੇਗ ਤੁਮਾਰੀ ਚਲਦੀ ਰਹਿਸੀ 'ਦਰਵੇਸ਼' ਰੱਖਯਾ ਕਰੈਂ ਸਿੰਘ ਹਮਾਰੇ।੪।੪੨।

ਭੀਖਣ ਸ਼ਾਹ ਸੰਗ ਪੀਰ ਜੋ ਆਇਆ ਤਰਕ ਕਰੀ ਤਿਨ ਹੀਏ।
ਤੁਮ ਹੋ ਪੀਰ ਇਹ ਹਿੰਦੂ ਲੜਕਾ, ਕਿਸ ਬਿਧ ਸਿਜਦਾ ਕੀਏ।

ਮਤ ਹੀਏ ਭਰਮ ਕਰੋ ਨੂਰ ਅੱਲਾ ਦਾ ਜਾਨ ।
ਸੂਰਜ ਬਾਲ ਲੋਕਾਈ ਰੋਸ਼ਨ ਤਿਵ ਤੂੰ ਇਸ ਨੂੰ ਮਾਨ ।੧। ਰਹਾਉ ।
ਹਿੰਦੂ ਤੁਰਕ ਦੋਹਾਂ ਨੂੰ ਟੱਦਕੇ, ਤੀਸਰ ਪੰਥ ਉਪਾਵੈ।
ਜ਼ਾਲਮਾਂ ਦਾ ਇਹ ਨਾਸ ਕਰੈਗੋ, ਜਗ ਇਸ ਤੇ ਭੈ ਖਾਵੈ ।੨।
ਨੂਰ ਜ਼ਹੂਰ ਜਦੋਂ ਥਾ ਹੋਇਆ, ਤਦੋਂ ਮੈਂ ਪਟਨੇ ਧਾਇਆ ।
ਕੀਆ ਦੀਦਾਰ ਨੂਰ ਅੱਲਾ ਦਾ ਪਰਖ ਮੈਂ ਹੀਏ ਵਸਾਇਆ ।੩।
ਨਰ ਤਨ ਮਹਿ ਰੂਪ ਬਾਲਕ ਧਾਰੀ, ਨੂਰ ਜ਼ਹੂਰ ਹੋ ਆਇਆ ।
ਤਰਕ ਗੁਨਾਹ ਬਖਸ਼ਾਵੋ ਰਬ ਦੇ 'ਦਰਵੇਸ਼' ਝੁੱਕ ਸੀਸ ਝੁਕਾਇਆ ।੪।
ਭੀਖਣ ਸ਼ਾਹ ਦੇ ਬਚਨ ਸੁਣ ਪੀਰ ਨੇ ਹੀਏ ਵਿਸ਼ਵਾਸ ਬੰਧਾਇਆ ।
ਬਖਸ਼ੇ ਸਭ ਹੀ ਗੁਨਾਹ ਹਮਾਰੇ, ਆਪ ਨੂਰ ਜ਼ਹੂਰ ਖੁਦਾਇਆ ।
ਕਰ ਧਰ ਚਰਨਾਂ ਤੇ ਅਰਜ ਗੁਜ਼ਾਰਨ ਲਾਗਾ ।
ਦਰਸ਼ਨ ਕਰਤ ਸ਼ਾਂਤ ਹੀਏ ਆਈ, ਅਹੋ ਮੈਂ ਭਇਆ ਵਡਿ ਭਾਗਾ ।੧।੮।੬।
ਖੁਲ੍ਹਿਆ ਬਖਤ ਹਮਾਰਾ ਮਾਲਕ ਆਇ ਮੈਂ ਕੀਓ ਦੀਦਾਰਾ ।
ਭੀਖਣਸ਼ਾਹ ਪੀਰ ਦੀ ਬਰਕਤ, ਪਰਸੇ ਤਵ ਚਰਨਾਰਾ ।੨।
ਭੀਖਣ ਸ਼ਾਹ ਤੇ ਭੀ ਤੁਮ ਊਂਚੇ ਮਜ਼ਲ ਤੁਮਾਰੀ ਆਗੇ ।
ਸਿਦਕ ਸਬੂਰੀ ਅੰਦਰ ਰਹਿਣਾ, ਭਏ ਆਜ ਵਡਭਾਗੇ ।
ਕੋਮਲ ਕਰ ਸਿਰ ਪੀਰ ਦੇ ਧਰਿਆ, ਅੰਧਕਾਰ ਪਰਹਰਿਆ ।
ਅਚਰਜ ਹੋਇ ਰਹਿਆ ਬਿਸਮਾਦੀ 'ਦਰਵੇਸ਼' ਨਜ਼ਰ ਤਿਸ ਜ਼ਰਿਆ ।
।੪।੪੪ ।

ਕਾਬਲ ਦੇ ਰਹਿਣ ਵਾਲਾ ਪੀਰ ਆਰਫ ਦੀਨ ਜੋ ਕੋਟ ਕਛੂਏ ਅਪਣੇ ਮੁਰੀਦ ਨਵਾਬਾਂ ਕੋਲ ਆਇਆ ਹੋਇਆ ਸੀ ਨੇ ਵੀ ਇਥੇ ਹੀ ਦਸਮੇਸ਼ ਜੀ ਅੱਗੇ ਸਿਜਦਾ ਕੀਤਾ। ਉਹ ਵੀ ਘਟਨਾ ਇਸੇ ਕਿਸਮ ਦੀ ਹੈ ਇਹ ਘਟਨਾ ਭਾਈ ਵੀਰ ਸਿੰਘ ਜੀ ਨੇ ਸ੍ਰੀ ਕਲਗੀਧਰ ਚਮਤਕਾਰ ਦੀ ਪੰਜਵੀਂ ਐਡੀਸ਼ਨ ਦੇ ਪੰਨਾ ੪੬ ਤੇ ਇਸ ਤਰ੍ਹਾਂ ਬਿਆਨ ਕੀਤੀ ਹੈ:—

ਬਾਲ ਉਮਰ ਵਿੱਚ ਦਸਮੇਂ ਗੁਰ ਜੀ ਆਨੰਦਪੁਰ ਨੂੰ ਜਾਂਦੇ,
ਵਿੱਚ ਲਖਨੌਰ ਰਹੇ ਕੁਛ ਚਿਰ ਤਕ ਅਰਸ਼ੀ ਜੋਤ ਜਗਾਂਦੇ।

ਇੱਕ ਦਿਹਾੜੇ ਨਾਲ ਬਾਲਕਾਂ ਖੇਲ ਰਹੇ ਸਨ ਦਾਤੇ,
ਆਰਫਦੀਨ ਪੀਰ ਨੇ ਪਾਸੋਂ ਲੰਘਦਿਆਂ ਆਪ ਸਿਞਾਤੇ।

ਸੀ ਅਸਵਾਰ ਪਾਲਕੀ ਅੰਦਰ, ਚੇਲਿਆਂ ਨੇ ਜੋ ਚਾਈ,
ਭੀੜ ਮੁਰੀਦਾਂ ਦੀ ਸੀ ਨਾਲੇ, ਮਗਰ ਮਗਰ ਚਲਿ ਆਈ।

ਸਤਿਗੁਰ ਨੂਰ ਇਲਾਹੀ ਮੱਥਾ ਚਿਹਰਾ ਰੱਬੀ ਛਾਯਾ,
ਜਦੋਂ ਵੇਖਿਆ ਪੀਰ ਤਦੋਂ ਹੀ ਉਤਰ ਹਿਠਾਹਾਂ ਆਯਾ।

ਜਾ ਨੇੜੇ ਚਰਨਾਂ ਦੇ ਢੱਠਾ, ਸਿਜਦਾ ਝੁਕ ਝੁਕ ਕੀਤਾ,
ਉਸਤਤਿ ਕਹੀ 'ਵਾਹ ਵਾਹ ਉਚਰੀ, ਜਨਮ ਸਫਲ ਕਰ ਲੀਤਾ।
ਹੱਥ ਜੋੜ ਫਿਰ ਲੈ ਗਿਆ ਲਾਂਭੇ, ਬਿਨਤੀ ਮੁਖੋਂ ਅਲਾਈ;
ਗੱਲ ਬਾਤ ਕਰਿ ਸਹਿਜੇ ਕੋਈ ਫਿਰ ਲੈ ਲਈ ਵਿਦਾਈ।

ਜਿੱਥੋਂ ਤਕ ਗੁਰੂ ਜੀ ਦਿੱਸੇ, ਪੈਦਲ ਰਾਹ ਉਹ ਟੁਰਿਆ,
ਚੜ੍ਹਿਆ ਨਹੀਂ ਪਾਲਕੀ ਉੱਤੇ, ਐਸਾ ਅਦਬ ਉਸ ਕਰਿਆ।
ਜਦੋਂ ਟਿਕਾਣੇ ਘਰ ਜਾ ਬੈਠਾ, ਤਦੋਂ ਮੁਰੀਦਾਂ ਕਹਿਆ—
'ਤੁਸੀਂ ਝੁਕੇ ਨਾ-ਮੁਸਲਮ ਅੱਗੇ, ਭੇਤ ਅਸੀਂ ਨਾ ਲਹਿਆ।
ਭਾਰੇ ਪੀਰ ਤੁਸੀਂ ਰਬ ਵਾਲੇ, ਸ਼ਰ੍ਹਾ ਸ਼ਰੀਅਤ ਵਾਲੇ,
ਕਿਉਂ ਸਜਦਾ ਬਾਲਕ ਨੂੰ ਕੀਤਾ ? ਦਸੋ ਕਰੋ ਸੁਖਾਲੇ।'
ਆਰਫਦੀਨ ਬੋਲਿਆ ਸਹਿਜੇ, ਵਿਚ ਅਦਬ ਭਰ ਆਯਾ,
ਸੱਚਾ ਬਚਨ ਸੁਣੋਂ ਬਈ ਲੋਕੋ ! ਦੇਖਿਆ ਦਿਆਂ ਸੁਣਾਯਾ।
ਕਦੇ ਕਦੇ ਜਦ ਚੜ੍ਹਾਂ ਮੁਰਾਕਬੇ ਵਿਚ ਸਮਾਧੀ ਜਾਵਾਂ।
ਵਿਚ ਦਰਗਾਹ ਜਦੋਂ ਮੈਂ ਜਾਵਾਂ, ਜਾ ਕੇ ਕਹਿ ਤਕਾਵਾਂ—
ਏਹੋ ਬਾਲ, ਜੋਤਿ ਦਾ ਜਾਮਾਂ ਜਗਮਗ ਰੂਪ ਨੂਰਾਨੀ,
ਸੁੰਦਰਤਾ ਜਿਸ ਦੇ ਪਗ ਚੁੰਮੇ ਨੂਰੋ ਨੂਰ ਰੂਹਾਨੀ।
ਸਭ ਤੋਂ ਉੱਚਾ ਸਭ ਤੋਂ ਵੱਡਾ, ਸਭ ਤੋਂ ਨੂਰ ਜਲਾਲੀ,
ਸਭ ਝੁਕਦੇ ਹਨ ਇਸਦੇ ਅੱਗੇ, ਇਸਦੀ ਚਾਲ ਨਿਰਾਲੀ।
–ਅੱਲ੍ਹਾ ਵਿਚ ਫਨ੍ਹਾ–ਦਾ ਦਰਜਾ, ਮੇਰੀ ਪਹੁੰਚ ਨ ਜਿੱਥੇ,
ਉਥੋਂ ਤੱਕ ਵੇਖਿਆ ਇਸ ਨੂੰ, ਅੱਜ ਡਿੱਠਾ ਮੈਂ ਇਥੇ।
ਓਥੋਂ ਇਹ ਏਥੇ ਹੈ ਆਯਾ, ਅੱਲਾ ਆਪ ਪਠਾਯਾ,
ਕੁਫਰ ਜ਼ੁਲਮ ਦੇ ਪਾਪ ਮਿਟਸੀ, ਏਸ ਲਈ ਹੈ ਆਯਾ।
ਮੈਂ ਅੱਲਾ ਦੇ ਦਰ ਤੇ ਏਹੋ, ਸਭ ਤੋਂ ਉੱਚਾ ਡਿੱਠਾ,
ਅੱਜ ਸਿੰਞਾਤਾ ਖਾਕੀ ਜਾਮੇਂ, ਰੰਗ ਜਮਾਲੀ ਮਿੱਠਾ।
ਸਜਦਾ ਏਸ ਲਈ ਮੈਂ ਕੀਤਾ, ਤੁਸੀਂ ਅਦਬ ਵਿੱਚ ਆਓ,
ਸ਼ੱਕ ਕਰੋ ਤਾਂ ਕਾਫਰ ਹੋਸੋ ਲਯਾ ਇਮਾਨ ਸੁਖ ਪਾਓ।
ਅੱਲਾ ਕਰਨੇ ਅੱਲਾ ਜਾਣੇ ਸਾਨੂੰ ਚਾਹੀਏ ਝੁਕਣਾ,
ਹੁਕਮ ਓਸਦੇ ਅੱਗੇ ਝੁਕਣਾ, ਸਚ ਕਹਿਣੋਂ ਨਾ ਰੁਕਣਾ।'

ਤਰੇ: ਮੁਰੀਦਾਂ ਸੀਸ ਨਿਵਾਯਾ, 'ਪੀਰ ਕਿਹਾ' ਸਿਰ ਧਰਿਆ।
ਛੱਡ ਤਅੱਸਬ ਸੱਚ ਪਛਾਤਾ, ਝੂਠਾ ਹਠ ਨਾ ਕਰਿਆ।

ਲਖਨੌਰ ਪਿੰਡ ਦੇ ਪੰਚਾਂ ਨੇ ਮਾਤਾ ਗੁਜਰੀ ਜੀ ਅੱਗੇ ਬੇਨਤੀ ਕੀਤੀ ਕਿ ਇੱਥੇ ਮਿੱਠੇ ਪਾਣੀ ਦੇ ਖੂਹ ਦੀ ਲੋੜ ਹੈ। ਸਾਡੇ ਕੋਲ ਦੂਨੇ ਇੱਟਾਂ ਦਾ ਪ੍ਰਬੰਧ ਨਹੀਂ, ਤੁਸੀਂ ਬਖਸ਼ਸ਼ ਕਰੋ। ਮਾਤਾ ਜੀ ਨੇ ਇੱਕ ਥਾਂ ਵੱਲ ਇਸ਼ਾਰਾ ਕਰਕੇ ਹੁਕਮ ਕੀਤਾ ਕਿ ਇਹ ਥਾਂ ਪੁੱਟੋ। ਜਦ ਸੰਗਤਾਂ ਨੇ ਥਾਂ ਪੁੱਟੀ ਤਾਂ ਥੱਲਿਉਂ ਇੱਕ ਬਣਿਆਂ ਬਣਾਇਆ ਪੱਕਾ ਖੂਹ ਨਿਕਲਿਆ ਜਿਸ ਦਾ ਪਾਣੀ ਚੰਗਾ ਮਿੱਠਾ ਸੀ। ਉਹ ਖੂਹ ਅਜੇ ਤੱਕ ਕਾਇਮ ਹੈ।

ਇਥੇ ਮਾਤਾ ਜੀ ਨੇ ਇੱਕ ਸਰੋਵਰ ਵੀ ਤਿਆਰ ਕੀਤਾ ਜਿਸ ਦਾ ਮਹਾਤਮ ਸਾਰੇ ਤੀਰਥਾਂ ਦੇ ਬਰਾਬਰ ਦੱਸਿਆ ਜਾਂਦਾ ਹੈ।

ਪਟਨੇ ਸਾਹਿਬ ਦੀ ਸੰਗਤ ਨੇ ਇੱਕ ਵਾਰ ਮੰਗ ਕੀਤੀ ਕਿ ਮਹਾਰਾਜ ਤੁਸੀਂ ਰਾਸ ਰਚੋ। ਮਹਾਰਾਜ ਨੇ ਬਚਨ ਕੀਤਾ ਕਿ ਅਸੀਂ ਨਾਮ ਦੀ ਸਤ ਸੰਗਤ ਦੀ ਰਾਸ ਰਚਾਂਗੇ। ਇਹ ਬਚਨ ਦਸਮੇਸ਼ ਜੀ ਨੇ ਲਖਨੌਰ ਸਾਹਿਬ ਆ ਕੇ ਪੂਰਾ ਕੀਤਾ। ਸਤਸੰਗਤ ਦੀ ਰਾਸ ਰਚਣ ਲਈ ਸੰਗਤਾਂ ਨੂੰ ਸੰਦੇਸੇ ਭੇਜੇ ਗਏ। ਗੋਬਿੰਦ ਖੇਡ ਵਿੱਚ ਬਾਬਾ ਦਰਵੇਸ਼ ਹਰੀ ਜੀ ਪੰਨਾ ੪੦ ਤੇ ਲਿਖਦੇ ਹਨ:—

ਧਾਰਨਾ—ਰਚਿਆ ਸਤਿਗੁਰ ਨੇ ਹਰ ਜਸ ਰਾਸ ਅਖਾੜਾ

ਦੇਸ਼ ਲੋਕ ਵਿੱਚ ਫਿਰੀ ਦੁਹਾਈ ਚਲੇ ਸਭੀ ਰਲ ਧਾਏ।

ਸਿਧ ਸਾਧ ਮ੍ਰਿਦੁਲ ਗੁਣ ਗਣ ਰਲ ਰਿਖਿ ਮੁਨਿ ਹਠੀ ਸੂਰ ਆਏ ।
ਰਚਿਆ ਸਤਿਗੁਰ ਨੇ ਹਰ ਜਸ ਰਾਸ ਅਖਾੜਾ ।
ਚਲੋ ਚਲੀ ਪਈ ਦਸ ਚਾਰ ਅੰਦਰ ਇਕ ਤੋਂ ਇਕ ਅਗਾਰਾ ।੧।ਰਹਾਉ।
ਦੇਵ ਦੇਵਾਣੀ ਹਾ ਹੂ ਪਰੀਆਂ ਰਾਗ ਰਤਨ ਪ੍ਰਵਾਰੇ ।
ਲੋਕ ਲੋਕਾਂਤਰ ਸਭ ਚਲ ਆਏ ਪਹੁੰਚੇ ਗੁਰੂ ਦਰਬਾਰੇ ।੨।
ਮਾਯਾਮਯ ਮੰਡਪ ਸ਼ੁਭ ਬਨਿਆ ਪਵਨ ਸੁਗੰਧ ਮਹਿਕਾਵੇ ।
ਧਰਤੀ ਫਰਸ਼ ਗਲੀਚਾ ਸੁੰਦਰ ਅਚਰਜ ਹੀ ਦ੍ਰਿਸ਼ਟਾਵੇ ।੩।
ਕੁਦਰਤੀ ਵਸਤੂ ਕੁਦਰਤਿ ਰਾਚੀ ਕੁਦਰਤੀ ਸਾਜ ਸਜਾਇਆ ।
ਨਿਜ ਨਿਜ ਆਸਨ ਸਭੇ ਬਿਰਾਜੇ, ਜਿਵੇਂ ਅਧਿਕਾਰ ਸੁਹਾਯਾ ।੪।
ਸੂਖਮ ਰੂਪ ਧਾਰ ਸਭ ਆਏ ਇੰਦ੍ਰਾਦਕ ਅਉਰ ਅਵਤਾਰੀ ।
ਮੰਡਪ ਬੀਚ ਸਭ ਸੋਭਾ ਪਾਵੇਂ ਅਚਰਜ ਸ਼ੋਭਾ ਭਾਰੀ ।੫।
ਸੰਗ ਦੇਵਾਣੀ ਦੇਵ ਕੰਨਿਆਂ ਭੀ ਮੰਡਪ ਬੀਚ ਸ਼ੋਭ ਪਾਵੇਂ ।
ਨਾਰੀ ਬਾਲ ਲਖਨੌਰ ਵ ਪਟਨੇ, ਤਿਨਾਂ ਭੀ ਸੰਗ ਲੈ ਆਵੇਂ ।੬।
ਗੰਗਾ ਜਮਨਾ ਸੰਗ ਸਹੇਲੀ ਤੀਰਥ ਭੀ ਚੱਲ ਆਏ ।
ਅਚਰਜ ਭੀਰ ਪਈ ਤਹਿ ਭੂਰੀ ਭਇਓ ਕੁਲਾਹਲ ਸਭ ਜਾਏ ।੭।
ਪੂਰਨਮਾ ਸੰਗਰਾਂਦ ਇਕੱਠੀ ਹੈ ਰਵੀਵਾਰ ਵਸੋਯਾ ।
ਹਰ ਜਸ ਰਾਸ ਅਖਾੜਾ ਸੋਹਿਆ ਆਇ ਹੈ ਦਸ ਚਾਰ ਲੋਆ ।੮।
ਗੁਰੂ ਸਮਾਜ ਗੁਰੂ ਨਾਨਕ ਕੇਰਾ ਸਿਖ ਸੰਗਤ ਉਮਡਾਈ ।
ਸੰਤ ਭਗਤਿ ਵਰਸਾਏ ਜੋ ਜਨ ਸੰਣ ਪ੍ਰਵਾਰੇ ਆਈ ।੯।
ਉੱਚ ਸਿੰਘਾਸਨ ਸਾਹਿਬਜ਼ਾਦਾ ਜੀ ਅਤਹੀ ਕਰ ਸ਼ੋਭ ਪਾਵੇਂ ।
ਰਿਧਿ ਸਿਧਿ ਨਉਂ ਨਿਧਿ ਚਰਨਨ ਸੇਵਹਿੰ ਸੰਤ ਜਨ ਚੌਰ ਝੁਲਾਵੇ।
ਗਾਇਨ ਗੰਧਰਭ ਹਾ ਹੂ ਮਿਲਕੇ ਰਾਗ ਰਾਗਨੀਆਂ ਲੈ ਸੰਗੇ ।
ਨਿਰਤ ਅਪੱਛਰਾਂ ਤਾਲ ਦੇ ਪੂਰਨ ਬੀਨ ਰਬਾਬ ਮ੍ਰਿਦੰਗੇ ।੧੧।
ਸਿਧ ਸਮਾਧੀ ਤਜਕੇ ਆਏ ਚਾਲ ਬ੍ਰਹਿਮੰਡ ਹੈਕਾਈ ।

ਸੱਸ ਸੂਰਜ ਦੋਨੋਂ ਇਕ ਠੌਰਾ ਖਟਮਾਸ ਰਾਤ ਬਣਾਈ ।।੨।
ਪਸ਼ੂ ਪੰਛੀ ਨਗ ਨਾਗ ਆਦਿ ਜੇਤਕ ਸਭ ਤਹਾਂ ਬਰਾਜੇ ।
ਅੰਮ੍ਰਿਤ ਝਰੈ ਗਗਨ ਸਸ ਕਿਰਣਾਂ ਤਰੂ ਰਸ ਚੋਵਨ ਲਾਗੇ ।
ਹਰ ਜਸ ਹੋਵਤ ਅਨਕ ਪ੍ਰਕਾਰੀ ਦਿੱਬਯ ਰੂਪ ਤਨ ਧਾਰੀ ।
ਭਾਵ ਪ੍ਰੇਮਾਂ ਪੂਰਨ ਹਿਰਦੈ ਗਾਵਹਿ ਜਸ ਦੇ ਭਾਰੀ ।
ਸੰਖਨ ਧੁਣ ਘੰਟਨ ਘਨ ਭਾਰੀ ਫੂਲਨ ਬਰਖਾ ਹੋਵਹਿ ।
ਜੈ ਜੈਕਾਰ ਕਰਹਿੰ ਸੁਰ ਸੁੰਦਰਿ ਸ਼ੋਭ ਅਨੂਪਮ ਸੋਵਹਿ ।੧੫।
ਧਰਤ ਅਕਾਸ਼ੀ ਪੂਰ ਰਹਿਓ ਹੈ ਧੁਨਿ ਹਰ ਜਸ ਗੁਣਾਵਾਦ ਗਾਈਐ ।
ਜੈ ਜੈ ਹੋਤ ਕੁਲਾਹਲ ਭਾਰੀ 'ਦਰਵੇਸ਼' ਦਸਮੇਸ਼ ਧਿਆਈਐ ।੧੬।੫੬।

—

**ਧਾਰਨਾ—ਭਾਰਤ ਭੂਮੀ ਨੇ ਨਿਜ ਗਤਿ ਕਹੀ ਪੁਕਾਰ ।**

ਦੇਵ ਸਮਾਜ ਇਕੱਠਾ ਹੋਇਓ ਪ੍ਰਭੂ ਕੀਰਤਨ ਜਸ ਗਾਇਆ ।
ਕਾਜ ਅਗਾਮੀ ਕਰਣੇ ਜੋਈ ਸੰਗੋ ਮਤਾ ਮਤਾਇਆ ।
ਭਾਰਤ ਭੂਮੀ ਨੇ ਨਿਜ ਗਤਿ ਕਹੀ ਪੁਕਾਰ ।
ਮੇਰਾ ਦੁਖ ਨਿਵਾਰਨ ਕਾਰਨ ਆਪੁ ਹੋਇ ਅਵਤਾਰ ।੧।ਰਹਾਉ।
ਜਾਲਮ ਜ਼ੁਲਮ ਕਮਾਵੇ ਰਜ ਰਜ ਰਹੀ ਮਰਯਾਦ ਨ ਕੋਈ ।
ਗਊ ਗਰੀਬ ਨਸੀਬ ਨ ਜੀਣਾ ਕਰੈ ਹਾ ਹਾ ਕਾਰ ਸਭ ਕੋਈ ।੨।
ਦੋ ਗੱਲਾਂ ਵਿੱਚ ਕਰਨ ਨਬੇੜਾ ਦੀਨ ਕਬੂਲ ਯਾ ਮਰਨਾ ।
ਪੂਰਬ ਪੱਛਮ ਉਤਰ ਦੱਖਣ ਸਭ ਨੇ ਹੀ ਦੁਖ ਭਰਨਾ ।੩।
ਦੇਸ ਨਰੇਸ ਸਭੇ ਹੋਇ ਪਾਜੀ ਨਿਜ ਕੰਨਿਆ ਦੇਨ ਡੋਲੇ ।
ਲਾਲਚ ਉਚ ਪਦ ਕਾਰਨ ਸਾਰੇ ਹੋ ਗਏ ਅੰਨ੍ਹੇ ਬੋਲੇ ।੪।
ਭਾਰਤੀ ਧਰਮ ਗਵਾ ਕੇ ਸਾਰਾ ਆਪਨੀ ਮੋਹਰ ਲਗਾਵਨ ।
ਮੰਦਰ ਢਾਹ ਮਸੀਤਾਂ ਕਰਕੇ ਤੇਜ ਮਲੇਛ ਦਿਖਾਵਨ ।

ਕੋਈ ਵਾਹ ਨ ਚਲਦੀ ਕਿਸੈ ਜ਼ਾਲਮਾਂ ਮੂੰਹ ਜੋ ਤੇੜੇ ।
ਗਊ ਗਰੀਬ ਦੀ ਰਖਿਆ ਕਰਕੇ ਨਿਜ ਦੇਸ ਧਰਮ ਚ ਜੋੜੇ ।੬।
ਕਰੀ ਪੁਕਾਰ ਕਰਤਾਰ ਦੇ ਅੱਗੇ ਧੀਰਜ ਤਬੈ ਬੰਧਾਇਆ ।
ਤੇਜ ਮਲੇਛੀ ਨਾਸ ਕਰਨ ਕੋ ਆਪ ਦੇ ਤਾਈਂ ਪਠਾਇਆ ।੭।
ਦੇਗ ਤੇਗ ਵਸ ਆਪ ਦੇ ਸਾਰੀ ਆਪ ਹੀ ਜ਼ੁਲਮ ਮਟਾਵਉ ।
ਪੰਥ ਪ੍ਰਚਾਰ ਕਰਉ ਆਪ ਜੱਗ ਦੇ 'ਦਰਵੇਸ਼' ਜ਼ਾਲਮਾਂ ਮਾਰ ਮੁਕਾਵਉ ।੮ ੪੭।

---

ਧਾਰਨਾ—ਰਲ ਸਭ ਦੇਵਨ ਨੇ ਜੈ ਜੈ ਧੁਨੀ ਉਚਾਰੀ ।

ਭੂਮੀ ਪੁਕਾਰ ਦਾਤਾਰ ਸੁਣੀ ਹੈ ਗੁਰੂ ਸਮਾਜ ਦੇਵ ਸੰਗੇ ।
ਸਾਧ ਸਾਧ ਸਭਨੇ ਹੀ ਕਹਿਆ ਸਭੈ ਮਤਿ ਇਕ ਰੰਗ ਰੰਗੇ ।
ਰਲ ਸਭ ਦੇਵਨ ਨੇ ਜੈ ਜੈ ਧੁਨੀ ਉਚਾਰੀ ।
ਭਾਰਤ ਭੂਮੀ ਭਾਰ ਉਤਾਰੋ ਆਪ ਦੁਸ਼ਟ ਦਮਨ ਅਵਤਾਰੀ ।੧।ਰਹਾਉ।
ਤੀਰਥਨ ਜਲ ਅਭਿਖੇਕ ਕਰਾਇਓ ਮੰਗਲਮਯ ਧੁਨਿ ਬਾਣੀ ।
ਉੱਚ ਸਿੰਘਾਸਨ ਆਪ ਬਿਰਾਜੇ ਗੋਬਿੰਦ ਗੁਰੂ ਗੁਣ ਖਾਣੀ ।੨।
ਸਭ ਦੇਵਨ ਰਲ ਉਸਤਤ ਕੀਨੀ, ਛਤ ਫਿਰਾਇ ਚਉਰ ਕੀਨੇ ।
ਇੰਦਰ ਆਪੁ ਉਪੇਂਦਰ ਉਪਾਧੀ ਦੇ ਭਾਲ ਤਿਲਕ ਕਰ ਦੀਨੋ ।੩।
ਹਮ ਭੀ ਜਹਿਂ ਜਹਿਂ ਹੋਇ ਅਵਤਾਰੀ ਆਇ ਮਿਲੇਂਗੇ ਸੰਗੇ ।
ਤੇਜ ਮਲੇਛੀ ਸਭ ਹੀ ਹਰਨਾ ਤਿਨ ਮ ਕਰੋ ਆਪ ਭੰਗੇ ।੪।
ਰਾਜ ਜੋਗ ਦੋਨੋ ਇਕ ਠੌਰਾ ਗੁਰੂ ਘਰ ਵਡੀ ਵਡਿਆਈ ।
ਗੁਰੂ ਨਾਨਕ ਤੇ ਆਦ ਨੌਂ ਅੰਕਹਿ ਦਸਵੇਂ ਮਾਂਹਿ ਸਮਾਈ ।੫।
ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਨੌ ਪ੍ਰਕਰਮਾ ਕੀਨੀ ।
ਸੀਸ ਨਿਵਾਇ ਤਿਲਕ ਦੀਓ ਬੁਢੇ ਗੁਰੂ ਗਦੀ ਤਹਿ ਦੀਨੀ ।੬।
ਵਾਰ ਸਰਬੰਸ ਸਭ ਜ਼ੁਲਮ ਮਟਾਨਾ ਧਰਮ ਪੰਥ ਮਰਯਾਦਾ ।
ਇਹ ਕਾਰਨ ਪ੍ਰਗਟਿਓ ਕਲੂ ਅੰਦਰ ਗੁਰੂ ਨਾਨਕ ਪੁਰਖ ਅਨਾਦਾ ।੭।

ਸੰਖਨ ਧੁਨਿ ਘੰਟਨ ਘਣ ਕੀਨੀ ਵਜੇ ਢੋਲ ਮ੍ਰਿਦੰਗ ਨਗਾਰੇ।
ਜੈ ਜੈ ਕਾਰ ਕਰਹਿੰ ਸੁਰ ਸੁੰਦਰਿ ਦਰਵੇਸ਼ ਪੁਰਖ ਅਕਾਲ ਅਪਾਰੇ।੮।
ਭਇਓ ਸਮਾਪਤ ਠਾਠ ਸਭੈ ਹੀ ਨਿਜ ਨਿਜ ਠੌਰ ਸਭ ਧਾਏ।
ਸੂਖਮ ਰੂਪ ਭਾਵ ਸਭ ਸੂਖਮ ਦਰਵੇਸ਼ ਸਭੀ ਪ੍ਰਗਟਾਏ।੯।
ਵਿਰਲਾ ਜਾਣੈ ਕੋ ਗੁਰਮੁਖ ਗੁਰਮਤਿ ਰੂਰੀ।
ਤਿਨਹਿ ਸਭ ਜਾਹਰ ਜ਼ਹੂਰੀ।
ਸਦਾ ਸਰੂਰ ਸਚ ਨੂਰੀ।
ਸਤਿਗੁਰੂ ਦਾਤੇ ਨੇ ਕਰੀ ਕ੍ਰਿਪਾ ਤਿਨੈ ਭੂਰੀ। ਰਹਾਉ ਦੂਜਾ।੫੮।

**ਧਾਰਨਾ-ਅਜ ਅਸਾਂ ਦੇਖਿਆ ਹੈ ਗੋਵਿੰਦ ਸਭ ਤੇ ਉਚਾ।**

ਸੁਣੋ ਸੁਣੋ ਇਕ ਅਚਰਜ ਗਾਥਾ ਅਚਰਜ ਹੀ ਦ੍ਰਿਸ਼ਟਾਇਆ।
ਦੇਵ ਸਮਾਜ ਇਕੱਠਾ ਹੋ ਕੇ ਗੋਬਿੰਦ ਰਾਇ ਪੂਜਾਇਆ।
ਅੱਜ ਅਸਾਂ ਦੇਖਿਆ ਹੈ ਗੋਬਿੰਦ ਸਭ ਤੇ ਊਂਚਾ।
ਬ੍ਰਹਮਾ ਬਿਸ਼ਨ ਮਹਾਂਦੇਵ ਆਦਕ ਸਕੈ ਨ ਤਹਾਂ ਪਹੂੰਚਾ।੧। ਰਹਾਉ।
ਹਰ ਜਸ ਰਾਸ ਅਖਾੜੇ ਅੰਦਰ ਮੁਖ ਮੁਖ ਦੇਵ ਸਭ ਆਏ।
ਸੰਗ ਦੇਵਾਨੀ ਰਾਗ ਰਤਨ ਸਭ ਰਾਗਨੀਆਂ ਮਿਲ ਗਾਏ।੨।
ਰੈਣ ਵਧਾਇ ਖਟ ਮਾਸ ਕੀਨੀ ਭਇਓ ਕੌਤੂਹਲ ਭਾਰੀ।
ਗੋਬਿੰਦ ਰਾਇ ਆਇਉ ਕਲੁ ਅੰਦਰ ਸਭ ਤੇ ਊਚ ਅਵਤਾਰੀ।
ਇੰਦ੍ਰਾਦਕ ਨੇ ਆਪ ਤਿਲਕ ਦੇ ਪਦ ਉਪੇਂਦਰ ਦੀਨੋ।
ਕਰ ਪ੍ਰਦਖਣਾ ਸਤਿਗੁਰ ਨੇ ਭੀ ਤਿਲਕ ਦੇ ਗੁਰੂ ਹੈ ਕੀਨੇ।੪।
ਸਭ ਹੀ ਕੌਤਕ ਹਮ ਸਭ ਨੇ ਹੈ ਅਪਨੀ ਆਂਖੋ ਪੇਖਾ।
ਪਟਨੇ ਕੀ ਨਾਰੀ ਸੰਗ ਸਭ ਬਾਲਕ ਹਮ ਉਹ ਰਲ ਹੋਇ ਏਕਾ।੫।
ਪੂਰਬ ਕ੍ਰਿਤਿ ਹਮਾਰੇ ਬੱਢ ਹੈ ਗੋਬਿੰਦ ਦਰਸ ਹਮ ਪਾਈਐ।
ਵਡ ਭਾਗੀ ਹਥ ਅਉਸਰ ਆਇਆ ਬਲਿ ਬਲਿ ਬਲਿ ਜਾਈਐਂ।੬।

ਬਾਲ ਰੂਪ ਮੇਂ ਜੋਤ ਨਰੰਕਾਰੀ ਸਰਬ ਸ਼ਕਤਿ ਸਮਰੱਥਾ।
ਨਿਤ ਪ੍ਰਤਿ ਹਮਸੰਗ ਹਾਸ ਬਿਲਾਸੈ ਖੇਲੈ ਸੰਗ ਬਾਲ ਜੱਥਾ।
ਧੰਨ ਲਖਨੌਰ ਦੀ ਧਰਤੀ ਕਹੀਐ ਧੰਨ ਧੰਨ ਵਾਸੀ ਜੋਈ।
ਧੰਨ ਸਤਿਗੁਰੂ ਗੁਰੂ ਗੋਬਿੰਦ ਰਾਇਆ, ਦਰ ਵੇਸ਼ ਦੰਨ ਦਰਸ ਕਰੋਈ।੮।੫੬।

ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਲਖਨੌਰ ਸਾਹਿਬ ਤੋਂ ਹੀ ਆਸੇ ਪਾਸੇ ਇਲਾਕੇ ਵਿੱਚ ਜਾਕੇ ਕਈ ਕੌਤਕ ਕੀਤੇ। ਇਥੋਂ ਹੀ ਜਾ ਕੇ ਮਰਦੋਂ ਸਹਿਬ ਜਨੇਰਾਂ ਦਾ ਉਧਾਰ ਕੀਤਾ, ਭਾਨੋ ਖੇੜੀ ਸੱਪ ਮਾਰਿਆ, ਕੋੜ੍ਹੀ ਨੂੰ ਰਾਜ਼ੀ ਕੀਤਾ, ਸੂਲ੍ਹਰ, ਨਨਹੇੜੀ, ਨਸਿੰਬਲੀ ਤੇ ਅੰਬਾਲਾ ਸ਼ਹਿਰ ਦੇ ਕੌਤਕ ਕੀਤੇ। ਲਖਨੌਰ ਸਾਹਿਬ ਤੋਂ ਦੋ ਮੀਲ ਗੋਬਿੰਦਗੜ੍ਹ ਵਿੱਚ ਉਸ ਵੇਲੇ ਸੋਢੀ ਵਸਦੇ ਸਨ। ਇਥੇ ਇੱਕ ਮਾਈ ਗੁਰੂ ਸਾਹਿਬ ਦਾ ਬਹੁਤ ਅਰਾਧਨ ਕਰਦੀ ਸੀ। ਦਸਵੇਂ ਪਾਤਸ਼ਾਹ ਹਰ ਰੋਜ਼ ਚਿੱਟੇ ਘੋੜੇ ਤੇ ਚੜ੍ਹ ਕੇ ਉਥੇ ਜਾਂਦੇ ਸਨ। ਲਖਨੌਰ ਸਾਹਿਬ ਤੋਂ ਹੀ ਜਾਕੇ ਲੱਖੀ ਜ਼ਿਲ੍ਹਾ ਕਰਨਾਲ ਵਿੱਚ ਜਾਕੇ ਸ਼ੇਰ ਮਾਰਿਆ। ਉੱਥੇ ਨਥਾ ਸਿੰਘ ਰਾਜਪੂਤ ਨੇ ਮਹਾਰਾਜ ਨੂੰ ਦੁਧ ਪਿਆਇਆ ਅਤੇ ਮਹਾਰਾਜ ਨੂੰ ੫੦੦ ਰੁਪੱਇਆ ਇੱਕ ਘੋੜਾ ਅਤੇ ਬਾਜ਼ ਨਜ਼ਰ ਕੀਤਾ। ਰਾਣੀ ਮਾਜਰੇ ਵੀ ਇਥੋਂ ਹੀ ਗਏ। ਭਾਈ ਮਨੀ ਸਿੰਘ ਜੀ ਨੇ ਲਿਖਿਆ ਹੈ:—

ਮਨੀ ਸਿੰਘ ਨੇ ਕਥਾ ਬਨਾਈ ਸ੍ਰੀ ਗੁਰੂ ਚੰਦੋਂ ਕਲਾ ਸਵਾਈ
ਲਖਨੌਰ ਸਾਹਿਬ ਤੇ ਕੀਆ ਪਯਾਨਾ। ਖਾਸ ਰਾਣੀ ਮਾਜਰੇ ਆਇ ਕੀਆ ਮੁਕਾਮਾ

ਮਹਾਰਾਜ ਪੌਂਟੇ ਸਾਹਿਬ ਤੋਂ ਵੀ ਇਥੇ ਦੋ ਵਾਰ ਆਏ। ਦਸਿਆ

ਜਾਂਦਾ ਹੈ ਕਿ ਜਾਪ ਸਾਹਿਬ ਦਾ ਉਚਾਰਣ ਵੀ ਇਥੇ ਹੀ ਕੀਤਾ।

ਗੁਰਦੁਆਰਾ ਲਖਨੌਰ ਸਾਹਿਬ ਵਿੱਚ ਦਸਮੇਸ਼ ਜੀ ਦੇ ਚਾਰ ਸ਼ਸਤਰ-ਦੋ ਤੀਰ ਅਤੇ ਦੋ ਬਰਛੀਆਂ ਤੇ ਦੋ ਪਲੰਘ ਮੌਜੂਦ ਹਨ। ਇਕ ਮਾਤਾ ਜੀ ਦਾ ਅਤੇ ਇੱਕ ਦਸਵੇਂ ਪਾਤਸ਼ਾਹ ਦਾ। ਇਨ੍ਹਾਂ ਪਲੰਘਾਂ ਨੂੰ ਵਿਛਾਕੇ ਰੱਖਣ ਦਾ ਹੁਕਮ ਹੈ।

ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਇਸ ਸਥਾਨ ਦੀ ਮਹੱਤਤਾ ਰਾਜ ਦਰਬਾਰਾਂ ਵਿੱਚ ਕਾਫੀ ਸੀ। ੨੫ ਨਵੰਬਰ ੧੮੦੮ ਨੂੰ ਮਹਾਰਾਜਾ ਰਣਜੀਤ ਸਿੰਘ, ਮਹਾਰਾਜਾ ਸਾਹਬ ਸਿੰਘ ਪਟਿਆਲਾ, ਮਹਾਰਾਜਾ ਨਾਭਾ, ਮਹਾਰਾਜਾ ਸੰਗਰੂਰ ਆਦਿ ਲਖਨੌਰ ਸਾਹਿਬ ਇਕੱਠੇ ਹੋਏ। ਇਸ ਸਮੇਂ ਬਾਬਾ ਸਾਹਬ ਸਿੰਘ ਬੇਦੀ ਦੇ ਜਤਨ ਨਾਲ ਮਹਾਰਾਜਾ ਰਣਜੀਤ ਸਿੰਘ ਅਤੇ ਮਹਾਰਾਜਾ ਸਾਹਬ ਸਿੰਘ ਪਟਿਆਲਾ ਨੇ ਪੱਗ ਵਟਾਈ।

ਲਖਨੌਰ ਸਾਹਿਬ ਦੇ ਉਦਾਲੇ ਪੁਦਾਲੇ ਬਹੁਤ ਸਾਰੇ ਗੁਰ ਅਸਥਾਨ ਹਨ। ਪ੍ਰਗਟ ਤੋਂ ਇਲਾਵਾ ਕਈ ਅਜੇ ਲੁਕੇ ਪਏ ਹੋਣਗੇ। ਬਹੁਤ ਖੋਜ ਪੜਤਾਲ ਕਰਨ ਦੀ ਲੋੜ ਹੈ।

---